# ਕਿਸਮਤ ਆਪੋ-ਆਪਣੀ

ਜੈਨੇਂਦਰ



ਟਾਈਟਲ ਕਵਰ ਅਤੇ ਰੇਖਾਚਿੱਤਰ — ਰਾਮਬਾਬੂ

ਅਨੁਵਾਦ - ਸੁੱਖਾ ਸਿੰਘ

ਅਨੁਰਾਗ ਟਰੱਸਟ





**ਕੀਮਤ — 20 ਰੁਪਏ**

ਪਹਿਲਾ ਭਾਰਤੀ ਐਡੀਸ਼ਨ (ਹਿੰਦੀ) 2005
ਪਹਿਲਾ ਪੰਜਾਬੀ ਐਡੀਸ਼ਨ **ਅਪ੍ਰੈਲ** 2010

ਪ੍ਰਕਾਸ਼ਕ
**ਅਨੁਰਾਗ ਟਰੱਸਟ**
**ਡੀ-68, ਨਿਰਾਲਾਨਗਰ**
**ਲਖਨਊ - 226020**

ਟਾਈਪ ਸੈਟਿੰਗ — ਸ਼ਹੀਦ ਭਗਤ ਸਿੰਘ ਯਾਦਗਾਰੀ ਪ੍ਰਕਾਸ਼ਨ, ਲੁਧਿਆਣਾ।
ਪ੍ਰਿੰਟਰ — ਸੈਂਟੋ ਪ੍ਰੈਸ, ਜੋਸ਼ੀ ਅਸਟੇਟ, ਨੇੜੇ ਰੇਲਵੇ ਲਾਈਨ, ਜਲੰਧਰ।



# ਕਿਸਮਤ ਆਪੋ-ਆਪਣੀ

## ਭਾਗ-1

ਕਾਫੀ ਦੇਰ ਬੇਮਤਲਬ ਘੁੰਮਣ-ਫਿਰਨ ਤੋਂ ਬਾਅਦ ਅਸੀਂ ਸੜਕ ਦੇ ਕੰਢੇ ਪਏ ਇੱਕ ਬੈਂਚ ਉੱਪਰ ਬਹਿ ਗਏ।

ਨੈਨੀਤਾਲ ਦੀ ਸ਼ਾਮ ਹੌਲ਼ੀ-ਹੌਲ਼ੀ ਉੱਤਰ ਰਹੀ ਸੀ। ਰੂੰ ਦੇ ਫੰਭਿਆਂ ਵਰਗੇ ਅਤੇ ਭਾਫ਼ ਵਰਗੇ ਬੱਦਲ ਸਾਡੇ ਸਿਰਾਂ ਨੂੰ ਛੂਹ ਛੂਹ ਕੇ ਬਿਨਾਂ ਕਿਸੇ ਰੋਕ-ਟੋਕ ਘੁੰਮ ਰਹੇ ਸਨ। ਹਲਕੀ ਰੌਸ਼ਨੀ ਅਤੇ ਹਨ੍ਹੇਰੇ ਵਿੱਚ ਰੰਗੇ ਬੱਦਲ ਕਦੀ ਉਹ ਨੀਲੇ ਵਿਖਾਈ ਦਿੰਦੇ, ਕਦੀ ਚਿੱਟੇ ਅਤੇ ਫਿਰ ਕੁੱਝ ਦੇਰ ਬਾਅਦ ਲਾਲ ਰੰਗੇ ਵਿਖਾਈ ਦਿੰਦੇ। ਇੰਝ ਲੱਗ ਰਿਹਾ ਸੀ; ਜਿਵੇਂ ਬੱਦਲ ਸਾਡੇ ਨਾਲ਼ ਖੇਡਣਾ ਚਾਹੁੰਦੇ ਹੋਣ।

ਸਾਡੇ ਪਿੱਛੇ ਪੋਲੋ ਵਾਲਾ ਮੈਦਾਨ ਫੈਲਿਆ ਹੋਇਆ ਸੀ। ਸਾਹਮਣੇ ਅੰਗਰੇਜ਼ਾਂ ਦਾ ਇੱਕ ਮਨੋਰੰਜਨ ਘਰ ਸੀ, ਜਿੱਥੇ ਸੁਹਾਣਾ ਰਸੀਲਾ ਵਾਜਾ ਵੱਜ ਰਿਹਾ ਸੀ ਅਤੇ ਪਿੱਛੇ ਸੀ ਓਹੀ ਸੁਰਮਈ ਅਨੌਖਾ ਨੈਨੀਤਾਲ।

ਝੀਲ ਵਿੱਚ ਕੁੱਝ ਕਿਸ਼ਤੀਆਂ ਆਪਣੇ ਚਿੱਟੇ ਬਾਦਬਾਨ ਉੜਾਉਂਦੀਆਂ ਹੋਈਆਂ ਇੱਕ-ਦੋ ਅੰਗਰੇਜ਼ ਯਾਤਰੀਆਂ ਨੂੰ ਲੈ ਕੇ ਇਧਰੋ-ਉੱਧਰ ਤੇ ਉਧਰੋ-ਇਧਰ ਖੇਡ ਰਹੀਆਂ ਸਨ। ਕਿਤੇ ਕੁੱਝ ਅੰਗਰੇਜ਼ ਇੱਕ-ਇੱਕ ਦੇਵੀ ਆਪਣੇ ਅੱਗੇ ਬਿਠਾ ਕੇ, ਆਪਣੀਆਂ ਸੂਈ ਜੇਹੀ ਸ਼ਕਲਾਂ ਵਾਲੀਆਂ ਕਿਸ਼ਤੀਆਂ ਇੰਝ ਤੇਜ਼ ਦੌੜਾ ਰਹੇ ਸਨ, ਜਿਵੇਂ ਕਿ ਸ਼ਰਤ ਲੱਗੀ ਹੋਵੇ। ਕੁੱਝ ਸਾਹਬ ਆਪਣੀ ਡੋਰੀ ਨੂੰ ਕੰਢੇ ਉੱਤੇ ਇੱਕ ਪਾਸੇ ਰੱਖ ਕੇ ਬਹੁਤ ਧੀਰਜ, ਇਕਾਗਰਤਾ, ਇੱਕ-ਮਨ ਅਤੇ ਇੱਕ-ਚਿੱਤ ਹੋ ਕੇ, ਮੱਛੀ ਚਿੰਤਨ ਕਰ ਰਹੇ

ਸਨ। ਪਿਛਲੇ ਪੋਲੋ ਲਾਨ ਵਿੱਚ ਬੱਚੇ ਕਿਲਕਾਰੀਆਂ ਮਾਰਦੇ ਹੋਏ ਹਾਕੀ ਖੇਡ ਰਹੇ ਸਨ। ਸ਼ੋਰ-ਸ਼ਰਾਬਾਂ, ਮਾਰ-ਕੁੱਟ, ਗਾਲ਼ੀ-ਗਲੋਚ ਵੀ ਜਿਵੇਂ ਖੇਡ ਦਾ ਹੀ ਹਿੱਸਾ ਸੀ। ਇਸ ਸਮੁੱਚੀ ਖੇਡ ਨੂੰ, ਉਹਨਾਂ ਪਲਾਂ ਦਾ ਉਦੇਸ਼ ਬਣਾ, ਉਹ ਬੱਚੇ ਆਪਣਾ ਸਮੁੱਚਾ ਮਨ, ਸਰੀਰ, ਸਮੁੱਚੀ ਸ਼ਕਤੀ ਅਤੇ ਸਮੁੱਚੀ ਵਿੱਦਿਆ ਲਗਾ ਕੇ, ਜਿਵੇਂ ਖਤਮ ਕਰ ਦੇਣਾ ਚਾਹੁੰਦੇ ਹੋਣ, ਉਹਨਾਂ ਨੂੰ ਨਾ ਤਾਂ ਭਵਿੱਖ ਦਾ ਕੋਈ ਫਿਕਰ ਸੀ, ਨਾ ਬੀਤ ਚੁੱਕੇ ਸਮੇਂ ਦਾ ਖਿਆਲ। ਉਹ ਸਿਰਫ ਵਰਤਮਾਨ ਨੂੰ ਜੀਣ ਵਾਲੇ ਜੀਵ ਸਨ। ਉਹ ਸ਼ਬਦ ਦੀ ਸਮੁੱਚੀ ਸੱਚਾਈ ਨਾਲ ਜੀਵੰਤ ਸਨ।

ਸੜਕ ਉੱਤੇ ਆਦਮੀਆਂ ਔਰਤਾਂ ਦੀ ਇੱਕ ਭੀੜ ਲਗਾਤਾਰ ਆ ਜਾ ਰਹੀ ਸੀ। ਉਸ ਦਾ ਕੋਈ ਆਰ-ਪਾਰ ਨਹੀਂ ਸੀ, ਇਹ ਭੀੜ ਕਿਧਰੋਂ ਆ ਰਹੀ ਸੀ ਅਤੇ ਕਿਧਰ ਜਾ ਰਹੀ ਸੀ, ਕੋਈ ਨਹੀਂ ਦੱਸ ਸਕਦਾ ਸੀ। ਹਰ ਉਮਰ, ਹਰ ਕਿਸਮ ਦੇ ਲੋਕ ਉਸ ਭੀੜ ਵਿੱਚ ਸ਼ਾਮਿਲ ਸਨ। ਇੰਝ ਲੱਗਦਾ ਸੀ ਜਿਵੇਂ ਮਨੁੱਖਤਾ ਦੇ ਨਮੂਨਿਆਂ ਦਾ ਬਾਜ਼ਾਰ ਸੱਜਧਜ ਕੇ ਅੱਖਾਂ ਦੇ ਸਾਹਮਣਿਓ ਹੁਲਾਰੇ ਖਾਂਦਾ ਲੰਘਦਾ ਜਾ ਰਿਹਾ ਸੀ।

ਵੱਧ ਅਧਿਕਾਰ ਦੇ ਹੰਕਾਰ ਵਿੱਚ ਆਕੜੇ ਅੰਗਰੇਜ਼ ਵੀ ਉਹਨਾਂ ਵਿੱਚ ਸ਼ਾਮਿਲ ਸਨ ਅਤੇ ਲੀਰਾਂ ਵਿੱਚ ਸਜੇ ਹੋਏ ਘੋੜਿਆਂ ਦੀਆਂ ਵਾਗਾਂ ਫੜੀ, ਉਹ ਪਹਾੜੀ ਲੋਕ ਵੀ ਉਹਨਾਂ ਵਿੱਚ ਸ਼ਾਮਿਲ ਸਨ, ਜਿਨ੍ਹਾਂ ਨੇ ਆਪਣੀ ਇੱਜ਼ਤ-ਆਬਰੂ ਨੂੰ ਲਤੜ ਕੇ ਸਿਫਰ ਬਣਾ ਲਿਆ ਸੀ ਅਤੇ ਬੜੀ ਨੀਚਤਾਂ ਨਾਲ਼ ਪੂਛ ਹਿਲੌਣਾ ਸਿੱਖ ਗਏ ਸਨ।

ਭੱਜਦੇ ਖੇਡਦੇ, ਹੱਸਦੇ, ਸ਼ਰਾਰਤਾਂ ਕਰਦੇ ਲਾਲ-ਲਾਲ ਅੰਗਰੇਜ਼ ਬੱਚੇ ਵੀ ਸਨ ਅਤੇ ਪੀਲੀਆਂ ਪੀਲੀਆਂ ਅੱਖਾਂ ਵਾਲੇ, ਪਿਤਾ ਦੀ ਉੱਗਲਾ ਫੜ੍ਹ ਕੇ ਤੁਰਦੇ ਆਪਣੇ ਭਾਰਤੀ ਨੌਨਿਹਾਲ ਵੀ ਸਨ।

ਅੰਗਰੇਜ਼ ਪਿਤਾ ਸਨ, ਜੋ ਆਪਣੇ ਬੱਚਿਆਂ ਨਾਲ ਭੱਜ ਰਹੇ ਸਨ, ਹੱਸ ਰਹੇ ਸਨ ਅਤੇ ਖੇਡ ਰਹੇ ਸਨ। ਦੂਜੇ ਪਾਸੇ ਭਾਰਤੀ ਪਿਤਾ-ਦੇਵ ਵੀ ਸਨ, ਜੋ ਬਜ਼ੁਰਗੀ ਨੂੰ ਆਪਣੇ ਚਾਰੇ ਪਾਸੇ ਲਪੇਟੀ ਅਮੀਰੀ ਦੇ ਲੱਛਣਾਂ ਦੀ ਨੁਮਾਇਸ਼ ਕਰਦੇ ਹੋਏ ਤੁਰ ਰਹੇ ਸਨ।

ਅੰਗਰੇਜ਼ ਮੇਮਾਂ ਸਨ, ਜੋ ਧੀਰਜ ਨਾਲ਼ ਨਹੀਂ ਚਲਦੀਆਂ ਸਨ — ਫੁਰਤੀ ਨਾਲ਼ ਚਲਦੀਆਂ ਸਨ। ਉਹਨਾਂ ਨੂੰ ਚੱਲਣ ਵਿੱਚ ਨਾ ਥਕਾਵਟ ਮਹਿਸੂਸ ਹੁੰਦੀ ਸੀ, ਨਾ ਹੱਸਣ ਨਾਲ ਮੌਤ ਆਉਂਦੀ ਸੀ। ਉਹ ਕਸਰਤ ਦੇ ਬਹਾਨੇ ਘੋੜੇ ਉਪਰ ਵੀ ਬੈਠ ਸਕਦੀਆਂ ਸਨ ਅਤੇ ਘੋੜਿਆਂ ਦੇ ਨਾਲ਼ ਨਾਲ ਜਦੋਂ ਵੀ ਦਿਲ ਕਰਦਾ ਤਾਂ ਜਿਹੜੇ ਮਰਜ਼ੀ ਭਾਰਤੀ ਉੱਪਰ ਵੀ ਬੈਂਤ ਵੀ ਚਲਾ ਸਕਦੀਆਂ ਸਨ। ਉਹ ਦੋ-ਦੋ, ਤਿੰਨ-ਤਿੰਨ, ਚਾਰ-ਚਾਰ ਦੀਆਂ ਟੋਲੀਆਂ ਵਿੱਚ ਬਿਨਾਂ ਕਿਸੇ ਸੰਕਾਂ ਦੇ ਬੇਪ੍ਰਵਾਹੀ ਨਾਲ ਇਸ ਵਹਿਣ ਵਿੱਚ ਇਸ ਤਰ੍ਹਾਂ ਸੜਕ ਤੇ ਚੱਲੀਆਂ ਜਾ ਰਹੀਆਂ ਸਨ ਜਿਵੇਂ ਆਪਣੀ ਥਾਂ ਨੂੰ ਜਾਣਦੀਆਂ ਹੋਣ।

ਦੂਜੇ ਪਾਸੇ ਸਾਡੀਆਂ ਭਾਰਤ ਦੀਆਂ ਕੁੱਲ-ਲੱਛਮੀਆਂ; ਸੜਕ ਦੇ ਬਿਲਕੁੱਲ ਕੰਢੇ-ਕੰਢੇ ਆਪਣੇ ਸਿਰਾਂ ਦੇ ਦੁਪੱਟੇ ਸੰਭਾਲਦੀਆਂ ਹੋਈਆਂ, ਸਾੜੀਆਂ ਨੂੰ ਕਈ ਤੈਆਂ ਵਿੱਚ ਲਿਪਟੀਆਂ ਹੋਈਆਂ, ਲੋਕ-

ਲਾਜ ਨਾਰੀਤਵ ਅਤੇ ਭਾਰਤੀ ਗੌਰਵ ਦੇ ਆਦਰਸ਼ ਨੂੰ ਆਪਣੀ ਬੁੱਕਲ ਵਿੱਚ ਲੁਕੋਈ ਸਹਿਮੀਆਂ ਸਹਿਮੀਆਂ ਜ਼ਮੀਨ ਉਪਰ ਅੱਖਾਂ ਗੱਡੀ, ਕਦਮ-ਬ-ਕਦਮ ਚਲ ਰਹੀਆਂ ਸਨ।

ਇਸ ਦੇ ਨਾਲ਼ ਹੀ ਭਾਰਤੀਆਂ ਦਾ ਇੱਕ ਹੋਰ ਨਮੂਨਾ ਸੀ। ਆਪਣੇ ਕਾਲੇਪਣ ਨੂੰ ਖੁਰਚ-ਖੁਰਚ ਕੇ ਪਰ੍ਹੇ ਸੁੱਟ ਦੇਣ ਦੀ ਇੱਛਾ ਰੱਖਣ ਵਾਲੇ ਨਕਲੀ ਅੰਗਰੇਜ਼ ਵੀ ਸਨ, ਜੋ ਦੇਸੀਆਂ ਨੂੰ ਵੇਖ ਕੇ ਮੂੰਹ ਫੇਰ ਲੈਂਦੇ ਸਨ ਅਤੇ ਅੰਗਰੇਜ਼ਾਂ ਨੂੰ ਵੇਖ ਕੇ ਅੱਖਾਂ ਵਿਛਾ ਲੈਂਦੇ ਸਨ ਅਤੇ ਪੂਛ ਹਿਲਾਉਣ ਲੱਗਦੇ ਸਨ। ਉਂਝ ਉਹ ਆਕੜ ਕੇ ਤੁਰਦੇ ਸਨ — ਜਿਵੇਂ ਭਾਰਤ ਦੀ ਧਰਤੀ ਨੂੰ ਇਸੇ ਆਕੜ ਦੇ ਨਾਲ਼ ਲਤੜ ਕੇ ਚੱਲਣ ਦਾ ਹੱਕ ਉਹਨਾਂ ਨੂੰ ਮਿਲਿਆ ਹੈ।




## ਭਾਗ-2

ਕਈ ਘੰਟੇ ਬੀਤ ਗਏ। ਹਨ੍ਹੇਰਾ ਗੂੜ੍ਹਾ ਹੋ ਗਿਆ। ਬੱਦਲ ਸਫੇਦ ਹੋ ਕੇ ਜੰਮ ਗਏ। ਮਨੁੱਖਾਂ ਦੀ ਉਹ ਭੀੜ ਇੱਕ ਇੱਕ ਕਰਕੇ ਘਟ ਗਈ। ਹੁਣ ਸਿਰਫ ਟਾਵਾਂ-ਟੱਲਾ ਆਦਮੀ ਹੀ ਛੱਤਰੀ ਲੈ ਕੇ ਨਿਕਲ ਰਿਹਾ ਸੀ। ਅਸੀਂ ਉੱਥੇ ਦੇ ਉੱਥੇ ਹੀ ਬੈਠੇ ਸੀ। ਠੰਡ ਜਿਹੀ ਮਹਿਸੂਸ ਹੋਈ। ਸਾਡੇ ਓਵਰਕੋਟ ਭਿੱਜ ਗਏ ਸਨ।

ਪਿੱਛੇ ਮੁੜ ਕੇ ਵੇਖਿਆ। ਉਹ ਲਾਲ ਬਰਫ ਦੀ ਚਾਦਰ ਵਾਂਗੂੰ ਬਿਲਕੁੱਲ ਅਹਿਲ ਅਤੇ ਸੁੰਨ ਪਿਆ ਸੀ।

ਚਾਰੇ ਪਾਸੇ ਸੰਨਾਟਾ ਸੀ। ਤੱਲੀਤਾਲ ਦੀਆਂ ਬਿਜਲੀ ਦੀਆਂ ਰੌਸ਼ਨੀਆਂ ਦੀਪ-ਮਾਲਾ ਵਾਂਗੂੰ ਜਗਮਗਾ ਰਹੀਆਂ ਸਨ। ਇਹ ਜਗਮਗ ਦੋ ਮੀਲਾਂ ਤੱਕ ਫੈਲੇ ਹੋਏ ਕੁਦਰਤ ਦੇ ਜਲ-ਦਰਪਣ ਤੋਂ ਪ੍ਰਤੀਬਿੰਬਤ ਹੋ ਰਹੀ ਸੀ ਅਤੇ ਦਰਪਣ ਦਾ ਇਸ ਤਰ੍ਹਾਂ ਕੰਬ ਅਤੇ ਲਹਿਰਾ ਰਿਹਾ ਸੀ ਜਿਵੇਂ, ਉਹ ਜਲ ਪ੍ਰਤੀਬਿੰਬਾਂ ਨੂੰ ਸੌਗੁਣਾ, ਹਜ਼ਾਰ ਗੁਣਾ ਕਰਕੇ, ਉਹਨਾਂ ਦੀ ਰੌਸ਼ਨੀ ਨੂੰ ਮੰਨ ਲਓ ਇਕੱਠੀ ਕਰਕੇ ਅਤੇ ਪੂੰਜੀ ਬਣਾ ਕੇ ਫੈਲਾ ਰਿਹਾ ਹੋਵੇ। ਪਹਾੜਾ ਦੀਆਂ ਚੋਟੀਆਂ ਦੀਆਂ ਰੌਸ਼ਨੀਆਂ ਤਾਰਿਆਂ ਵਰਗੀਆਂ

ਲੱਗਦੀਆਂ ਸਨ।

ਸਾਡੇ ਵੇਖਦੇ ਹੀ ਵੇਖਦੇ ਇੱਕ ਸੰਘਣੇ ਪਰਦੇ ਨੇ ਆ ਕੇ ਇਸ ਸਾਰੇ ਕੁੱਝ ਨੂੰ ਢੱਕ ਲਿਆ। ਰੌਸ਼ਨੀਆਂ ਜਿਵੇਂ ਮਰ ਗਈਆਂ ਹੋਣ। ਜਗਮਗ ਗੁਆਚ ਗਈ ਹੋਵੇ। ਉਹ ਕਾਲੇ ਕਾਲੇ ਭੂਤ ਵਰਗੇ ਪਹਾੜ ਵੀ ਇਸ ਚਿੱਟੇ ਪਰਦੇ ਦੇ ਪਿੱਛੇ ਲੁਕ ਗਏ। ਨੇੜੇ ਦੀ ਕੋਈ ਚੀਜ਼ ਵੀ ਨਜ਼ਰੀ ਨਾ ਪੈਂਦੀ। ਜਿਵੇਂ ਇਹ ਜ਼ੋਰਦਾਰ ਪਰਲੋ ਹੋਵੇ। ਸਾਰਾ ਕੁੱਝ ਇਸ ਸੰਘਣੀ ਗੂੜ੍ਹੀ ਸਫੇਦੀ ਵਿੱਚ ਦਬ ਗਿਆ। ਇੱਕ ਸਫੇਦ ਸਮੁੰਦਰ ਨੇ ਫੈਲ ਕੇ ਕਾਇਨਾਤ ਦੀ ਸਾਰੀ ਹੋਂਦ ਨੂੰ ਡੁਬੋ ਦਿੱਤਾ। ਉੱਪਰ ਥੱਲੇ, ਚਾਰੇ ਪਾਸੇ, ਇਹ ਅਲੰਘ ਸਫੈਦ ਸੱਖਣਾਪਣ ਹੀ ਫੈਲਿਆ ਹੋਇਆ ਸੀ।

ਏਨੀ ਸੰਘਣੀ ਧੁੰਦ ਅਸੀਂ ਕਦੀ ਨਹੀਂ ਵੇਖੀ ਸੀ। ਇਹ ਤ੍ਰਿਪ-ਤ੍ਰਿਪ ਡਿੱਗ ਰਹੀ ਸੀ। ਰਸਤਾ ਹੁਣ ਬਿਲਕੁੱਲ ਚੁੱਪ ਸੀ ਉੱਥੇ ਕੋਈ ਨਹੀਂ ਸੀ ਰਿਹਾ। ਉਹ ਭੀੜ ਪਤਾ ਨਹੀਂ ਕਿਹੜੇ ਘੁਰਨਿਆਂ ਵਿੱਚ ਜਾ ਲੁਕੀ ਸੀ। ਉਸ ਵੱਡੇ ਸਫੇਦ ਖਲਾਅ ਵਿੱਚੋਂ ਕਿਤੋਂ ਗਿਆਰਾਂ ਵਾਰੀ ਟਨ-ਟਨ ਦੀ ਆਵਾਜ਼ ਆਈ। ਜਿਵੇਂ ਕਿਤਿਓਂ ਦੂਰੋਂ ਕਬਰ ਵਿਚੋਂ ਆਵਾਜ਼ ਆ ਰਹੀ ਹੋਵੇ।

ਅਸੀਂ ਆਪਣੇ-ਆਪਣੇ ਹੋਟਲਾਂ ਨੂੰ ਤੁਰ ਪਏ।

## ਭਾਗ-3

ਰਸਤੇ ਵਿੱਚ ਦੋ ਦੋਸਤਾਂ ਦਾ ਹੋਟਲ ਆ ਗਿਆ। ਦੋਨੋਂ ਵਕੀਲ ਦੋਸਤ ਆਪਣੇ ਹੋਟਲ ਚਲੇ ਗਏ। ਅਸੀਂ ਦੋਵੇਂ ਅੱਗੇ ਵਧੇ। ਸਾਡਾ ਹੋਟਲ ਅੱਗੇ ਸੀ।

ਤਲਾਬ ਦੇ ਕੰਢੇ-ਕੰਢੇ ਅਸੀਂ ਤੁਰੇ ਜਾ ਰਹੇ ਸੀ। ਸਾਡੇ ਓਵਰਕੋਟ ਗੜੁੱਚ ਹੋ ਚੁੱਕੇ ਸਨ। ਮੀਂਹ ਪੈਂਦਾ ਦਿਖਾਈ ਨਹੀਂ ਦਿੰਦਾ ਸੀ, ਪਰ ਉੱਥੇ ਤਾਂ ਉੱਪਰ ਹੇਠ ਹਵਾ ਦੇ ਕਣ-ਕਣ ਵਿੱਚ ਮੀਂਹ ਸੀ। ਠੰਡ ਏਨੀ ਸੀ ਕਿ ਸੋਚਿਆ, ਕੋਟ ਉੱਪਰ ਇੱਕ ਕੰਬਲ ਹੋਰ ਹੁੰਦਾ ਤਾਂ ਚੰਗਾ ਹੁੰਦਾ।

ਰਸਤੇ ਵਿੱਚ ਤਲਾਬ ਦੇ ਬਿਲਕੁੱਲ ਕੰਢੇ ਉੱਪਰ ਇੱਕ ਬੈਂਚ ਪਿਆ ਸੀ। ਮੇਰਾ ਮਨ ਬੇਚੈਨ ਹੋ ਰਿਹਾ ਸੀ। ਜਲਦੀ-ਜਲਦੀ ਹੋਟਲ ਪਹੁੰਚ ਕੇ, ਇਹਨਾਂ ਗਿੱਲੇ ਕੱਪੜਿਆਂ ਨੂੰ ਲਾਹ ਕੇ, ਨਿੱਘੇ ਬਿਸਤਰੇ ਵਿੱਚ ਲੁਕ ਕੇ ਸੌਂ ਜਾਣਾ ਚਾਹੁੰਦਾ ਸੀ; ਪਰ ਨਾਲ਼ ਵਾਲੇ ਦੋਸਤ ਦੀ ਸਨਕ ਕਦ ਉੱਠੇਗੀ ਕਦ ਰੁਕੇਗੀ — ਇਸ ਦਾ ਕੋਈ ਪਤਾ ਨਹੀਂ ਸੀ ਅਤੇ ਉਹ ਕਿਸ ਤਰ੍ਹਾਂ ਦੀ ਅਤੇ ਕੀ ਹੋਵੇਗੀ ਇਸ ਦਾ ਵੀ ਕੋਈ ਅੰਦਾਜ਼ਾ ਨਹੀਂ ਸੀ। ਉਸ ਨੇ ਕਿਹਾ, ਆਓ, ਕੁੱਝ ਪਲ ਇੱਥੇ ਬੈਠੀਏ।

ਅਸੀਂ ਉਸ ਚੋਂਦੀ ਧੁੰਦ ਵਿੱਚ ਰਾਤ ਦੇ ਠੀਕ ਇੱਕ ਵਜੇ ਤਲਾਬ ਦੇ ਕੰਢੇ ਉਸ ਭਿੱਜੀ ਹੋਈ, ਬਰਫ਼ ਵਰਗੇ ਠੰਡੇ ਹੋ ਰਹੇ ਲੋਹੇ ਦੇ ਬੈਂਚ ਉੱਪਰ ਬੈਠ ਗਏ।

5-10-15 ਮਿੰਟ ਹੋ ਗਏ। ਦੋਸਤ ਦਾ ਉਠਣ ਦਾ ਇਰਾਦਾ ਨਾ ਦੇਖਦੇ ਹੋਏ, ਮੈਂ ਝਿਜਕਦੇ ਹੋਏ ਕਿਹਾ —

"ਚੱਲ ਚੱਲੀਏ।"

"ਥੋੜ੍ਹਾ ਠਹਿਰ ਜਾ"

ਹੱਥ ਫੜ ਕੇ ਥੋੜ੍ਹਾ ਚਿਰ ਹੋਰ ਬੈਠਣ ਲਈ ਜਦ ਮੈਨੂੰ ਜ਼ਬਰਦਸਤੀ ਬੈਠਾ ਲਿਆ ਗਿਆ ਤਾਂ ਹੋਰ ਕੋਈ ਚਾਰਾ ਨਾ ਦੇਖਦੇ ਹੋਏ — ਮਜਬੂਰ ਹੋ ਕੇ ਬੈਠਣਾ ਪਿਆ। ਉਸਦੀ ਸਨਕ ਤੋਂ ਛੁਟਕਾਰਾ ਸੌਖਾ ਨਹੀਂ ਸੀ ਅਤੇ ਇਹ ਥੋੜ੍ਹਾ ਚਿਰ ਬੈਠਣਾ ਵੀ ਥੋੜ੍ਹਾ ਚਿਰ ਨਹੀਂ ਸੀ, ਬਹੁਤ ਜ਼ਿਆਦਾ ਸੀ।

ਚੁੱਪਚਾਪ ਬੈਠਾ ਔਖ ਜਿਹੀ ਮਹਿਸੂਸ ਕਰ ਰਿਹਾ ਸੀ, ਖਿਝ ਰਿਹਾ ਸੀ ਕਿ; ਦੋਸਤ ਅਚਾਨਕ ਬੋਲਿਆ -

"ਵੇਖੋ... ਔਹ ਕੀ ਹੈ ?"

ਮੈਂ ਵੇਖਿਆ — ਧੁੰਦ ਦੀ ਸਫੇਦੀ ਵਿੱਚ ਕੁੱਝ ਹੀ ਕਦਮਾਂ ਦੀ ਵਿੱਥ 'ਤੇ ਇੱਕ ਕਾਲੀ ਜਿਹੀ ਮੂਰਤ ਸਾਡੇ ਵੱਲ ਆ ਰਹੀ ਸੀ। ਮੈਂ ਕਿਹਾ — "ਹੋਊਗਾ ਕੋਈ।"

ਤਿੰਨ ਗਜ਼ਾਂ ਦੀ ਦੂਰੀ ਤੋਂ ਵਿਖਾਈ ਦਿੱਤਾ, ਇੱਕ ਮੁੰਡਾ, ਸਿਰ ਦੇ ਲੰਮੇ ਲੰਮੇ ਵਾਲਾ ਨੂੰ ਖੁਰਕਦਾ ਹੋਇਆ ਤੁਰਿਆ ਆ ਰਿਹਾ ਹੈ। ਉਸ ਦੇ ਨੰਗੇ ਪੈਰ ਹਨ, ਨੰਗਾ ਸਿਰ। ਇਕ ਮੈਲੀ ਜਿਹੀ ਕਮੀਜ



ਲਮਕਾਈ ਹੋਈ ਹੈ। ਉਸ ਦੇ ਪੈਰ ਪਤਾ ਨਹੀਂ ਕਿੱਥੇ ਟਿਕ ਰਹੇ ਹਨ ਅਤੇ ਨਾ ਹੀ ਪਤਾ ਕਿ ਉਹ ਕਿੱਥੇ ਜਾ ਰਿਹਾ ਹੈ — ਕਿੱਥੇ ਜਾਣਾ ਚਾਹੁੰਦਾ ਹੈ? ਉਸ ਦੇ ਕਦਮਾਂ ਵਿੱਚ ਨਾ ਕੋਈ ਅਗਲਾ ਹੈ, ਨਾ ਪਿਛਲਾ, ਨਾ ਸੱਜਾ ਹੈ ਨਾ ਖੱਬਾ ਹੈ।

ਨੇੜੇ ਦੀ ਚੁੰਗੀ ਦੀ ਲੈਂਪ ਦੀ ਰੌਸ਼ਨੀ ਦੇ ਘੇਰੇ ਵਿੱਚ ਵੇਖਣ 'ਤੇ ਪਤਾ ਲੱਗਾ — ਇਹ ਕੋਈ ਦਸ ਕੁ ਸਾਲਾਂ ਦਾ ਮੁੰਡਾ ਗੋਰਾ ਰੰਗ ਹੈ, ਪਰ ਮੈਲ ਨਾਲ ਕਾਲਾ ਪੈ ਗਿਆ ਹੈ। ਅੱਖਾਂ ਕਾਫੀ ਵੱਡੀਆਂ, ਪਰ ਰੁੱਖੀਆਂ ਹਨ। ਉਸ ਦਾ ਮੱਥਾ ਜਿਵੇਂ ਹੁਣ ਤੋਂ ਹੀ ਝੁਰੜੀਆਂ ਨੇ ਪੈ ਗਈਆਂ ਨੇ।

ਉਹ ਸਾਨੂੰ ਨਾ ਵੇਖ ਸਕਿਆ। ਉਹ ਜਿਵੇਂ ਕੁਝ ਵੀ ਨਹੀਂ ਵੇਖ ਰਿਹਾ ਸੀ। ਨਾ ਥੱਲੇ ਦੀ ਜ਼ਮੀਨ, ਨਾ ਉੱਪਰ ਚਾਰੇ ਪਾਸੇ ਫੈਲੀ ਹੋਈ ਧੁੰਦ, ਨਾ ਸਾਹਮਣੇ ਦਾ ਤਲਾਬ ਅਤੇ ਨਾ ਹੀ ਬਾਕੀ ਦੁਨੀਆਂ। ਉਹ ਕੇਵਲ ਆਪਣੇ ਮੁਸ਼ਕਿਲ ਵਰਤਮਾਨ ਨੂੰ ਵੇਖ ਰਿਹਾ ਸੀ।

ਦੋਸਤ ਨੇ ਆਵਾਜ਼ ਦਿੱਤੀ – "ਏ!"

ਉਸ ਨੇ ਜਿਵੇਂ ਨੀਂਦ ਵਿੱਚੋਂ ਉਠ ਕੇ ਵੇਖਿਆ ਅਤੇ ਸਾਡੇ ਕੋਲ ਆ ਗਿਆ।

"ਤੂੰ ਕਿੱਧਰ ਜਾ ਰਿਹਾ ਏਂ?"

ਉਸ ਨੇ ਆਪਣੀਆਂ ਸੁੰਨੀਆਂ ਅੱਖਾਂ ਖੋਲ੍ਹੀਆਂ।

"ਦੁਨੀਆਂ ਸੌਂ ਗਈ, ਤੂੰ ਹੀ ਕਿਉਂ ਘੁੰਮ ਰਿਹਾ ਏਂ?"

ਬਾਲਕ ਬਿਲਕੁੱਲ ਚੁੱਪ, ਫਿਰ ਵੀ ਬੋਲਦਾ ਹੋਇਆ ਚਿਹਰਾ ਲੈ ਕੇ ਖੜ੍ਹਾ ਰਿਹਾ।

"ਕਿੱਥੇ ਸੌਂਵੇਂਗਾ?"

"ਇੱਥੇ ਹੀ ਕਿਤੇ।"

"ਕੱਲ੍ਹ ਕਿੱਥੇ ਸੁੱਤਾ ਸੀ?"

"ਦੁਕਾਨ ਵਿੱਚ।"

"ਅੱਜ ਉੱਥੇ ਕਿਉਂ ਨਹੀਂ?"

"ਨੌਕਰੀਓਂ ਕੱਢ ਦਿੱਤਾ।"

"ਕੀ ਕੰਮ-ਕਾਰ ਕਰਦਾ ਸੀ?"

"ਸਾਰੇ ਕੰਮ। ਇੱਕ ਰੁਪਿਆ ਅਤੇ ਜੂਠਾ ਖਾਣਾ।"

"ਦੁਬਾਰਾ ਨੌਕਰੀ ਕਰੇਗਾ?"

"ਹਾਂ।"

"ਬਾਹਰ ਚੱਲੇਂਗਾ?"

"ਹਾਂ।"

"ਅੱਜ ਕੀ ਖਾਣਾ ਖਾਧਾ?"

"ਕੁੱਝ ਵੀ ਨਹੀਂ।"

"ਹੁਣ ਖਾਣਾ ਮਿਲੂਗਾ ?"

"ਨਹੀਂ।"

"ਫਿਰ ਏਦਾ ਹੀ ਸੌਂਵੇਂਗਾ ?"

"ਹਾਂ।"

"ਕਿੱਥੇ ?"

"ਇੱਥੇ ਹੀ ਕਿਤੇ।"

"ਇਹਨਾਂ ਹੀ ਕੱਪੜਿਆਂ ਵਿੱਚ ?"

ਬਾਲਕ ਫਿਰ ਅੱਖਾਂ ਰਾਹੀਂ ਉੱਤਰ ਦਿੰਦਾ ਹੋਇਆ ਚੁੱਪ ਖੜ੍ਹਾ ਰਿਹਾ। ਅੱਖਾਂ ਜਿਵੇਂ ਬੋਲਦੀਆਂ ਸਨ —

"ਇਹ ਵੀ ਕਿੰਨਾ ਬੇਹੂਦਾ ਸਵਾਲ ਹੈ!"

"ਮਾਂ-ਪਿਉ ਹਨ ?"

"ਹਾਂ।"

"ਕਿੱਥੇ ?"

"15 ਕੋਹ ਦੂਰ ਇੱਕ ਪਿੰਡ ਵਿੱਚ।"

"ਤਾਂ ਫਿਰ ਤੂੰ ਭੱਜ ਆਇਆ ?"

"ਹਾਂ।"

"ਕਿਉਂ ?"

"ਮੇਰੇ ਕਈ ਛੋਟੇ ਭੈਣ-ਭਰਾ ਹਨ — ਇਸ ਲਈ ਭੱਜ ਆਇਆ, ਉੱਥੇ ਕੋਈ ਕੰਮ-ਕਾਰ ਨਹੀਂ ਸੀ, ਰੋਟੀ ਨਹੀਂ ਸੀ। ਪਿਉ ਭੁੱਖਾ ਰਹਿੰਦਾ ਸੀ ਅਤੇ ਕੁੱਟ ਮਾਰ ਕਰਦਾ ਸੀ। ਮਾਂ ਭੁੱਖੀ ਰਹਿੰਦੀ ਸੀ ਅਤੇ ਰੋਂਦੀ ਸੀ। ਇਸ ਲਈ ਭੱਜ ਆਇਆ। ਇੱਕ ਦੋਸਤ ਹੋਰ ਸੀ। ਉਸੇ ਹੀ ਪਿੰਡ ਦਾ। ਮੇਰੇ ਨਾਲੋਂ ਵੱਡਾ ਸੀ। ਦੋਨੋਂ ਇੱਥੇ ਇਕੱਠੇ ਹੀ ਆਏ। ਉਹ ਹੁਣ ਨਹੀਂ ਹੈ।"

"ਕਿੱਧਰ ਗਿਆ ?"

"ਮਰ ਗਿਆ।"

"ਮਰ ਗਿਆ ?"

"ਹਾਂ ਸਾਹਬ ਨੇ ਮਾਰਿਆ, ਮਰ ਗਿਆ।"

"ਠੀਕ ਹੈ ਸਾਡੇ ਨਾਲ ਚੱਲ।"

ਉਹ ਨਾਲ਼ ਚੱਲ ਪਿਆ। ਵਾਪਿਸ ਆ ਕੇ ਅਸੀਂ ਵਕੀਲ-ਦੋਸਤਾਂ ਦੇ ਹੋਟਲ ਵਿੱਚ ਪਹੁੰਚੇ।



"ਵਕੀਲ ਸਾਹਬ!"

ਵਕੀਲ, ਹੋਟਲ ਦੇ ਉਪਲੀ ਕਮਰੇ ਤੋਂ ਥੱਲੇ ਉੱਤਰ ਕੇ ਆਏ। ਉਹਨਾਂ ਨੇ ਕਸ਼ਮੀਰੀ ਦੁਸ਼ਾਲਿਆਂ ਦੀਆਂ ਬੁੱਕਲਾਂ ਮਾਰੀਆਂ ਹੋਈਆਂ ਸਨ, ਜੁਰਾਬਾਂ ਵਿੱਚ ਲਪੇਟੇ ਪੈਰਾਂ ਵਿੱਚ ਚੱਪਲਾਂ ਸਨ। ਆਵਾਜ਼ ਵਿੱਚ ਥੋੜ੍ਹੀ ਜਿਹੀ ਝੁੰਝਲਾਹਟ ਸੀ, ਕੁੱਝ ਲਾਪਰਵਾਹੀ ਸੀ।

"ਵਾਹ ਫਿਰ ਤੁਸੀਂ! – ਬੋਲੋ ਜੀ।"

"ਤੁਹਾਨੂੰ ਇੱਕ ਨੌਕਰ ਦੀ ਲੋੜ ਸੀ ਨਾ? – ਦੇਖੋ,
ਇਹ ਮੁੰਡਾ ਹੈ।"

"ਇਹਨੂੰ ਕਿੱਥੋਂ ਲੈ ਆਏ? — ਤੁਸੀਂ ਜਾਣਦੇ ਹੋ, ਏਂ ਨੂੰ?"

"ਜਾਣਦੇ ਹਾਂ — ਇਹ ਬੇਈਮਾਨ ਨਹੀਂ ਹੋ ਸਕਦਾ।"

"ਯਾਰ, ਇਹ ਪਹਾੜੀਏ ਬੜੇ ਚਲਾਕ ਹੁੰਦੇ ਹਨ।"

ਬੱਚੇ-ਬੱਚੇ ਵਿੱਚ ਗੁਣ ਲੁਕੇ ਹੁੰਦੇ ਹਨ।

ਤੁਸੀਂ ਵੀ ਬੜੇ ਅਜੀਬ ਆਦਮੀ ਹੋ — ਚੁੱਕ ਲਿਆਏ ਕਿਤੋਂ — ਲਓ ਜੀ, ਇਹ ਨੌਕਰ ਲਓ।"

"ਤੁਸੀਂ ਮੇਰੀ ਗੱਲ ਮੰਨੋ, ਇਹ ਮੁੰਡਾ ਵਧੀਆ ਨਿਕਲੂਗਾ।"

"ਤੁਸੀਂ ਵੀ ਯਾਰ... ਬਹੁਤ ਅਜੀਬ ਹੋ। ਲੱਲੂ-ਪੰਜੂ ਨੂੰ ਨੌਕਰ ਰੱਖ ਲਿਆ ਜਾਵੇ ਅਤੇ ਅਗਲੇ ਦਿਨ ਉਹ ਪਤਾ ਨਹੀਂ ਕੀ ਕੀ ਕੁੱਝ ਲੈ ਕੇ ਨੌਂ ਦੋ ਗਿਆਰਾਂ ਹੋ ਜਾਵੇ।"

"ਤੁਸੀਂ ਮੰਨਦੇ ਹੀ ਨਹੀਂ, ਮੈਂ ਕੀ ਕਰਾਂ ?"

"ਮੰਨੀਏ ਕੀ, ਖਾਕ ? — ਤੁਸੀਂ ਵੀ.... ਯਾਰ ਚੰਗਾ ਮਜ਼ਾਕ ਕਰਦੇ ਹੋ। ...ਚੰਗਾ ਫਿਰ ਹੁਣ ਸਾਨੂੰ ਸੌਣ ਦਿਓ।"

ਅਤੇ ਉਹ ਚਾਰ ਰੁਪਈਏ ਰੋਜ਼ਾਨਾ ਦੇ ਕਿਰਾਏ ਦੇ ਕਮਰੇ ਵਿੱਚ ਸਜੀ ਸੇਜ ਉੱਤੇ ਸੌਣ ਜਲਦੀ ਹੀ ਚਲੇ ਗਏ।

## ਭਾਗ-4

ਵਕੀਲ ਸਾਹਬ ਦੇ ਚਲੇ ਜਾਣ ਤੋਂ ਬਾਅਦ, ਹੋਟਲ ਤੋਂ ਬਾਹਰ ਆ ਕੇ ਦੋਸਤ ਨੇ ਆਪਣੀ ਜੇਬ ਵਿੱਚ ਹੱਥ ਪਾ ਕੇ ਕੁੱਝ ਲੱਭਿਆ। ਪਰ ਜਲਦੀ ਹੀ ਕੁੱਝ ਨਿਰਾਸ਼ਾ ਦੇ ਭਾਵ ਨਾਲ ਹੱਥ ਬਾਹਰ ਕੱਢ ਕੇ ਮੇਰੇ ਵੱਲ ਵੇਖਣ ਲੱਗੇ।

"ਕੀ ਹੈ ?"

"ਏਹ ਨੂੰ ਖਾਣ ਲਈ ਕੁੱਝ — ਦੇਣਾ ਚਾਹੁੰਦਾ ਸੀ", ਅੰਗਰੇਜ਼ੀ ਵਿੱਚ ਦੋਸਤ ਨੇ ਕਿਹਾ — "ਪਰ ਦਸ ਦਸ ਦੇ ਨੋਟ ਹਨ।"

"ਨੋਟ ਹੀ ਸ਼ਾਇਦ ਮੇਰੇ ਕੋਲ ਹਨ, ਵੇਖਾਂ ?"

ਸੱਚਮੁੱਚ ਮੇਰੀ ਜੇਬ ਵਿੱਚ ਵੀ ਨੋਟ ਹੀ ਸਨ। ਅਸੀਂ ਫਿਰ ਅੰਗਰੇਜ਼ੀ ਵਿੱਚ ਗੱਲਬਾਤ ਕਰਨ ਲੱਗੇ। ਠੰਡ ਨਾਲ ਮੁੰਡੇ ਦੇ ਦੰਦ ਵਿੱਚ-ਵਿੱਚ ਵੱਜਣ ਲੱਗਦੇ ਸਨ। ਕੜਾਕੇ ਦੀ ਠੰਡ ਸੀ।

ਦੋਸਤ ਨੇ ਪੁੱਛਿਆ — "ਹੁਣ ਫਿਰ ?"

ਮੈਂ ਕਿਹਾ — "ਦਸ ਦਾ ਨੋਟ ਹੀ ਦੇ ਦੇਵੋ।" ਹੈਰਾਨ ਹੋ ਕੇ ਦੋਸਤ ਮੇਰਾ ਮੂੰਹ ਵੇਖਣ ਲੱਗਾ — "ਛੱਡ ਯਾਰ ! ਬਜਟ ਵਿਗੜ ਜਾਊਗਾ। ਦਿਲ ਵਿੱਚ ਜਿੰਨਾ ਤਰਸ ਹੈ, ਕੋਲ ਓਨੇ ਪੈਸੇ ਤਾਂ ਨਹੀਂ ਹਨ।"

"ਤਾਂ ਫਿਰ ਛੱਡੋਂ ਪਰੇ, ਇਹ ਤਰਸ ਹੀ ਇਸ ਜ਼ਮਾਨੇ ਵਿੱਚ ਕਾਫੀ ਹੈ।" ਮੈਂ ਕਿਹਾ।

ਦੋਸਤ ਚੁੱਪ ਰਿਹਾ। ਜਿਵੇਂ ਕੁੱਝ ਸੋਚਦਾ ਹੋਵੇ। ਫਿਰ ਮੁੰਡੇ ਨੂੰ ਬੋਲਿਆ — "ਹੁਣ ਅੱਜ ਤਾਂ ਕੁੱਝ ਨਹੀਂ ਹੋ ਸਕਦਾ। ਕੱਲ੍ਹ ਮਿਲਣਾ। 'ਹੋਟਲ ਡੀ ਪੱਬ' ਦਾ ਪਤਾ ਹੈ ? ਉੱਥੇ ਹੀ ਕੱਲ ਦਸ ਵਜੇ ਮਿਲੇਂਗਾ ?"

"ਹਾਂ...., ਕੁੱਝ ਕੰਮਕਾਰ ਮਿਲੂਗਾ ਹਜ਼ੂਰ ?"

"ਹਾਂ — ਹਾਂ, ਕੋਈ ਕੰਮਕਾਰ ਵੀ ਲੱਭ ਦੇਵਾਂਗੇ।"

"ਤਾਂ ਫਿਰ ਮੈਂ ਜਾਵਾ ?"

"ਹਾਂ", ਠੰਡਾ ਹਉਕਾ ਭਰਦਿਆਂ ਦੋਸਤ ਨੇ ਕਿਹਾ — "ਕਿੱਥੇ ਸੌਂਵੇਂਗਾ ?"

"ਇੱਥੇ ਹੀ ਕਿਤੇ; ਕਿਸੇ ਬੈਂਚ ਉੱਪਰ, ਕਿਸੇ ਰੁੱਖ ਦੇ ਥੱਲੇ ਜਾਂ ਕਿਸੇ ਦੁਕਾਨ ਦੀ ਭੱਠੀ ਕੋਲ।"

ਬਾਲਕ ਫਿਰ ਉਸੇ ਹੀ ਪ੍ਰੇਤ ਗਤੀ ਨਾਲ਼ ਇੱਕ ਪਾਸੇ ਵੱਲ ਵਧਿਆ ਅਤੇ ਧੁੰਦ ਵਿੱਚ ਗੁੰਮ ਹੋ ਗਿਆ। ਅਸੀਂ ਵੀ ਹੋਟਲ ਵੱਲ ਚੱਲ ਪਏ। ਹਵਾ ਬਹੁਤ ਠੰਡੀ ਸੀ — ਸਾਡੇ ਓਵਰਕੋਟਾਂ ਦੇ ਵਿੱਚੋਂ ਦੀ ਲੰਘਦੀ ਹੋਈ ਸਰੀਰ ਵਿੱਚ ਤੀਰ ਵਾਂਗੂੰ ਲੱਗਦੀ ਸੀ।

ਦੋਸਤ ਨੇ ਕੁੰਗੜਦੇ ਹੋਏ ਕਿਹਾ, "ਕਹਿਰ ਦੀ ਠੰਡ ਹੈ। ਉਸ ਦੇ ਕੋਲ। ਥੋੜੇ ਬਹੁਤ ਹੀ ਥੋੜ੍ਹੇ ਕੱਪੜੇ...।"

"ਇਹ ਦੁਨੀਆਂ ਹੈ ਯਾਰ!" — ਮੈਂ ਖੁਦਗਰਜ਼ੀ ਦਾ ਫਲਸਫਾ ਝਾੜਿਆ — "ਚੱਲੋ, ਪਹਿਲਾਂ ਬਿਸਤਰੇ ਵਿੱਚ ਨਿੱਘੇ ਹੋ ਲਵੋ, ਫਿਰ ਕਿਸੇ ਹੋਰ ਦੀ ਚਿੰਤਾ ਕਰਨਾ।"

ਉਦਾਸ ਹੋ ਕੇ ਦੋਸਤ ਨੇ ਕਿਹਾ — "ਖੁਦਗਰਜ਼ੀ! — ਜੋ ਮਰਜ਼ੀ ਕਹੋ, ਮਜ਼ਬੂਰੀ ਕਹੋ, ਬੇਦਰਦੀ ਕਹੋ, ਜਾਂ ਬੇਸ਼ਰਮੀ!"

******

ਦੂਜੇ ਦਿਨ ਨੈਨੀਤਾਲ — ਸਵਰਗ ਦੇ ਕਿਸੇ ਕਾਲੇ ਗੁਲਾਮ ਪਸ਼ੂ ਦੇ ਦੁਲਾਰੇ ਦਾ ਉਹ ਪੁੱਤਰ - ਉਹ ਮੁੰਡਾ, ਨਿਰਧਾਰਿਤ ਸਮੇਂ 'ਤੇ ਸਾਡੇ 'ਹੋਟਲ ਡੀ ਪੱਬ' ਵਿੱਚ ਨਹੀਂ ਆਇਆ।

ਅਸੀਂ ਆਪਣੀ ਨੈਨੀਤਾਲ ਦੀ ਸੈਰ ਖੁਸ਼ੀ-ਖੁਸ਼ੀ ਖਤਮ ਕਰਕੇ ਵਾਪਿਸ ਮੁੜਨ ਦੀ ਕੀਤੀ। ਉਸ ਮੁੰਡੇ ਨੂੰ ਮਿਲਣ ਦੀ ਆਸ ਵਿੱਚ ਬੈਠੇ ਰਹਿਣ ਦੀ ਅਸੀਂ ਕੋਈ ਲੋੜ ਨਾ ਸਮਝੀ।

ਕਾਰ ਵਿੱਚ ਅਜੇ ਬੈਠਣ ਹੀ ਲੱਗੇ ਸੀ ਕਿ ਇਹ ਖ਼ਬਰ ਮਿਲੀ ਕਿ ਪਿਛਲੀ ਰਾਤ, ਇੱਕ ਪਹਾੜੀ ਬਾਲਕ ਸੜਕ ਦੇ ਕੰਢੇ, ਦਰੱਖਤ ਦੇ ਥੱਲੇ, ਠੰਡ ਨਾਲ਼ ਮਰ ਗਿਆ।

ਮਰਨ ਦੇ ਲਈ ਉਸ ਨੂੰ ਓਹੀ ਥਾਂ, ਓਹੀ ਦਸ ਸਾਲ ਦੀ ਉਮਰ ਅਤੇ ਓਹੀ ਕਾਲੀਆਂ ਲੀਰਾਂ ਵਾਲੀ ਕਮੀਜ਼ ਮਿਲੀ। ਮਨੁੱਖੀ ਸੰਸਾਰ ਨੇ ਕੇਵਲ ਇਹੀ ਇੱਕ ਤੋਹਫਾ ਉਸ ਦੇ ਲਈ ਛੱਡਿਆ ਸੀ।

ਪਰ ਦੱਸਣ ਵਾਲਿਆ ਨੇ ਦੱਸਿਆ ਕਿ ਗਰੀਬ ਦੇ ਮੂੰਹ ਉੱਤੇ, ਛਾਤੀ, ਹੱਥਾਂ ਅਤੇ ਪੈਰਾਂ ਉਪਰ ਬਰਫ ਦੀ ਸਫੇਦ ਪਰਤ ਜੰਮ ਗਈ ਸੀ। ਲੱਗਦਾ ਸੀ ਜਿਵੇਂ ਦੁਨੀਆਂ ਦੀ ਬੇਸ਼ਰਮੀ ਉੱਤੇ ਪਰਦਾ ਪਾਉਣ ਲਈ ਕੁਦਰਤ ਨੇ ਲਾਸ਼ ਦੇ ਲਈ ਇਕ ਸਫੇਦ ਅਤੇ ਠੰਡੇ ਯਖ ਖੱਫਣ ਦਾ ਪ੍ਰਬੰਧ ਕਰ ਦਿੱਤਾ ਸੀ।

ਇਹ ਸਾਰੀ ਗੱਲ ਸੁਣੀ ਅਤੇ ਸੋਚਿਆ —

ਕਿਸਮਤ ਆਪੋ-ਆਪਣੀ!

